# ਹਾਰ ਦੀ ਜਿੱਤ

## ਸੁਦਰਸ਼ਨ



# ਹਾਰ ਦੀ ਜਿੱਤ

## ਸੁਦਰਸ਼ਨ





ਅਨੁਰਾਗ ਟਰੱਸਟ

# ਹਾਰ ਦੀ ਜਿੱਤ



**ਮਾਂ** ਨੂੰ ਆਪਣੇ ਪੁੱਤਰ, ਸ਼ਾਹੂਕਾਰ ਨੂੰ ਆਪਣੇ ਦੇਣਦਾਰ ਅਤੇ ਕਿਸਾਨ ਨੂੰ ਆਪਣੇ ਲਹਿਰਾਉਂਦੇ ਖੇਤ ਦੇਖ ਕੇ ਜਿਹੜਾ ਅਨੰਦ ਆਉਂਦਾ ਹੈ, ਉਹੀ ਅਨੰਦ ਬਾਬਾ ਭਾਰਤੀ ਨੂੰ ਆਪਣਾ ਘੋੜਾ ਦੇਖਕੇ ਆਉਂਦਾ ਸੀ। ਭਗਵਤ ਭਜਨ ਤੋਂ ਬਾਅਦ ਜੋ ਸਮਾਂ ਬਚਦਾ ਉਹ ਘੋੜੇ ਦੇ ਲੇਖੇ ਲੱਗ ਜਾਂਦਾ। ਉਹ ਘੋੜਾ ਬੜਾ ਸੋਹਣਾ ਸੀ, ਬਹੁਤ ਤਕੜਾ। ਉਹਦੇ ਜਿਹਾ ਘੋੜਾ ਸਾਰੇ ਇਲਾਕੇ ਵਿੱਚ ਨਹੀਂ ਸੀ। ਬਾਬਾ ਭਾਰਤੀ ਉਸਨੂੰ ਸੁਲਤਾਨ ਕਹਿਕੇ ਬੁਲਾਉਂਦੇ, ਆਪਣੇ ਹੱਥਾਂ ਨਾਲ਼ ਉਸਨੂੰ ਤਿਆਰ ਕਰਕੇ, ਖੁਦ ਦਾਣਾ ਖਵਾਉਂਦੇ ਤੇ ਉਸਨੂੰ ਦੇਖ-ਦੇਖ ਕੇ ਖ਼ੁਸ਼ ਹੁੰਦੇ ਰਹਿੰਦੇ। ਉਹਨਾਂ ਆਪਣਾ ਸਾਰਾ ਕੁੱਝ ਛੱਡ ਦਿੱਤਾ ਸੀ। ਪੈਸਾ, ਜਾਇਦਾਦ, ਜ਼ਮੀਨ, ਇੱਥੋਂ ਤੱਕ ਕਿ ਉਹਨਾਂ ਨੂੰ ਨਾਗਰਿਕ ਜੀਵਨ ਨਾਲ਼ ਵੀ ਘਿਰਣਾ ਸੀ। ਹੁਣ ਉਹ ਇੱਕ ਪਿੰਡ ਦੇ ਬਾਹਰ ਮੰਦਰ ਵਿੱਚ ਰਹਿੰਦੇ ਅਤੇ ਰੱਬ ਦਾ ਭਜਨ ਕਰਦੇ। ਪਰ ਸੁਲਤਾਨ ਤੋਂ ਵਿਛੜਨ ਦਾ ਦਰਦ ਉਹ ਸਹਿ ਨਹੀਂ ਸਕਦੇ ਸਨ। ‘ਮੈਂ ਇਸਤੋਂ ਬਿਨਾਂ ਜਿਉਂਦਾ ਨਹੀਂ ਰਹਿ ਸਕਾਂਗਾ’, ਉਹਨਾਂ ਨੂੰ ਇਹ ਵਹਿਮ ਹੋ ਗਿਆ ਸੀ। ਉਸਦੀ ਤੋਰ ’ਤੇ ਉਹ ਲੱਟੂ ਸਨ। ਇਸ ਤਰ੍ਹਾਂ ਚਲਦਾ ਹੈ ਜਿਵੇਂ ਮੋਰ ਬੱਦਲਾਂ ਦੀ ਘਟਾ ਵੇਖ ਕੇ ਨੱਚ ਰਿਹਾ ਹੋਵੇ। ਪਿੰਡ ਦੇ ਲੋਕ ਇਹ ਪਿਆਰ ਦੇਖ ਕੇ ਹੈਰਾਨ ਸਨ। ਕਦੇ-ਕਦੇ ਟੇਢੇ ਢੰਗ ਨਾਲ਼ ਇਸ਼ਾਰੇ

ਕਰਦੇ ਪਰ ਬਾਬੇ ਭਾਰਤੀ ਨੂੰ ਇਸਦੀ ਪਰਵਾਹ ਨਹੀਂ ਸੀ। ਜਦੋਂ ਤੱਕ ਸ਼ਾਮ ਸਮੇਂ ਸੁਲਤਾਨ 'ਤੇ ਚੜ੍ਹ ਕੇ ਅੱਠ-ਦਸ ਮੀਲ ਦਾ ਗੇੜਾ ਨਹੀਂ ਸੀ ਲਾ ਲੈਂਦੇ ਉਹਨਾਂ ਨੂੰ ਚੈਨ ਨਹੀਂ ਸੀ ਮਿਲਦਾ।

ਖੜਕ ਸਿੰਘ ਉਸ ਇਲਾਕੇ ਦਾ ਪ੍ਰਸਿੱਧ ਡਾਕੂ ਸੀ। ਲੋਕ ਉਸਦਾ ਨਾਂ ਸੁਣਕੇ ਕੰਬਦੇ ਸਨ। ਫੈਲਦੇ-ਫੈਲਦੇ ਸੁਲਤਾਨ ਦੀ ਪ੍ਰਸਿੱਧੀ ਉਸਦੇ ਕੰਨਾਂ ਤੱਕ ਵੀ ਜਾ ਪਹੁੰਚੀ। ਉਸਦਾ ਦਿਲ ਸੁਲਤਾਨ ਨੂੰ ਵੇਖਣ ਲਈ ਉਤਸਕ ਹੋ ਗਿਆ। ਉਹ ਇੱਕ ਦਿਨ ਦੁਪਹਿਰ ਨੂੰ ਬਾਬਾ ਭਾਰਤੀ ਦੇ ਕੋਲ਼ ਗਿਆ ਅਤੇ ਨਮਸਕਾਰ ਕਰ ਕੇ ਬੈਠ ਗਿਆ।

ਬਾਬਾ ਭਾਰਤੀ ਨੇ ਪੁੱਛਿਆ-"ਖੜਕ ਸਿੰਘ ਕੀ ਹਾਲ ਏ ?"

ਖੜਕ ਸਿੰਘ ਨੇ ਸਿਰ ਝੁਕਾ ਕੇ ਉੱਤਰ ਦਿੱਤਾ-"ਤੁਹਾਡੀ ਕਿਰਪਾ ਹੈ।"

"ਅੱਜ ਇੱਧਰ ਕਿਵੇਂ ਆ ਗਏ ?"

"ਸੁਲਤਾਨ ਦੀ ਚਾਹਤ ਖਿੱਚ ਲਿਆਈ।"

"ਅਦਭੁੱਤ ਜਾਨਵਰ ਹੈ। ਦੇਖੋਗੇ ਤਾਂ ਖੁਸ਼ ਹੋ ਜਾਉਗੇ।"

"ਮੈਂ ਵੀ ਬਹੁਤ ਪ੍ਰਸ਼ੰਸਾ ਸੁਣੀ ਏ।"

"ਉਹਦੀ ਤੋਰ ਤੇਰਾ ਮਨ ਮੋਹ ਲਏਗੀ।"

"ਕਹਿੰਦੇ ਨੇ ! ਦੇਖਣ ਨੂੰ ਬੁਹਤ ਸੁਹਣਾ ਏ।"

"ਕੀ ਕਹਿਣੇ ! ਜਿਹੜਾ ਵੀ ਉਸਨੂੰ ਇੱਕ ਵਾਰ ਦੇਖ ਲੈਂਦੈ, ਉਹਦੇ ਮਨ 'ਚ ਉਸਦੀ ਤਸਵੀਰ ਬੈਠ ਜਾਂਦੀ ਏਂ।"

"ਬਹੁਤ ਦਿਨਾਂ ਤੋਂ ਇੱਛਾ ਸੀ, ਪਰ ਅੱਜ ਆ ਸਕਿਆਂ।"

ਬਾਬਾ ਤੇ ਖੜਕ ਸਿੰਘ ਦੋਵੇਂ ਤਬੇਲੇ ਵਿੱਚ ਜਾ ਪਹੁੰਚੇ। ਬਾਬੇ ਨੇ ਹੰਕਾਰ ਨਾਲ਼ ਘੋੜਾ ਵਿਖਾਇਆ, ਖੜਕ ਸਿੰਘ ਨੇ ਹੈਰਾਨੀ ਨਾਲ਼ ਘੋੜਾ ਦੇਖਿਆ। ਉਹਨੇ ਹਜ਼ਾਰਾਂ ਘੋੜੇ ਦੇਖੇ ਸਨ ਪਰ ਅਜਿਹਾ ਚੁਸਤ ਘੋੜਾ ਉਹਦੀਆ ਅੱਖਾਂ ਅੱਗਿਓਂ ਕਦੇ ਨਹੀਂ ਸੀ ਲੰਘਿਆ। ਸੋਚਣ ਲੱਗਿਆ, ਕਿਸਮਤ ਦੀ ਗੱਲ ਏ। ਅਜਿਹਾ ਘੋੜਾ ਤਾਂ ਖੜਕ ਸਿੰਘ ਕੋਲ਼ ਹੋਣਾ ਚਾਹੀਦਾ ਸੀ। ਇਸ ਸਾਧੂ ਨੂੰ ਅਜਿਹੀਆਂ ਚੀਜ਼ਾਂ ਦਾ ਕੀ ਫਾਇਦਾ ? ਥੋੜੀ ਦੇਰ ਤੱਕ ਡੌਰ-ਭੌਰ ਹੁੰਦਾ ਹੋਇਆ ਚੁੱਪ-ਚਾਪ ਖੜ੍ਹਾ ਰਿਹਾ। ਇਸਤੋਂ ਮਗਰੋਂ ਉਹਦੇ ਦਿਲ ਵਿੱਚ ਹਲਚਲ ਹੋਣ ਲੱਗ ਪਈ। ਬੱਚਿਆਂ ਜਿਹੀ ਬੇਸਬਰੀ ਨਾਲ਼ ਬੋਲਿਆ-"ਪਰ ਬਾਬਾ ਜੀ, ਜੇ ਇਹਦੀ ਤੋਰ ਨਾ ਦੇਖੀ, ਤਾਂ ਕੀ ਦੇਖਿਆ ?"

ਬਾਬਾ ਜੀ ਵੀ ਮਨੁੱਖ ਹੀ ਸਨ। ਆਪਣੀ ਚੀਜ਼ ਦੀ ਵਡਿਆਈ ਦੂਜੇ ਦੇ ਮੂੰਹੋ ਸੁਣ ਕੇ ਉਹਨਾਂ ਦਾ ਮਨ ਵੀ ਬੇਸਬਰਾ ਹੋ ਗਿਆ। ਘੋੜੇ ਨੂੰ ਖੋਲ੍ਹ ਕੇ ਬਾਹਰ ਲੈ ਆਏ ਅਤੇ ਉਸਦੀ ਪਿੱਠ 'ਤੇ ਹੱਥ ਫੇਰਨ ਲੱਗੇ। ਇੱਕਦਮ ਛਾਲ ਮਾਰ ਕੇ ਸਵਾਰ ਹੋ ਗਏ। ਘੋੜਾ ਹਵਾ ਦੀ ਰਫ਼ਤਾਰ ਨਾਲ਼ ਉੱਡਣ ਲੱਗਾ।

ਉਹਦੀ ਤੋਰ ਤੇ ਰਫ਼ਤਾਰ ਦੇਖ ਕੇ ਖੜਕ ਸਿੰਘ ਦੇ ਮਨ ਵਿੱਚ ਮੈਲ਼ ਆ ਗਈ। ਉਹ ਡਾਕੂ ਸੀ ਅਤੇ ਜੋ ਚੀਜ਼ ਉਸਨੂੰ ਪਸੰਦ ਆ ਜਾਵੇ, ਉਸ 'ਤੇ ਆਪਣਾ ਹੱਕ ਸਮਝਦਾ ਸੀ। ਉਸ ਕੋਲ਼ ਤਾਕਤ ਸੀ ਅਤੇ ਬੰਦੇ ਸਨ। ਜਾਂਦੇ-ਜਾਂਦੇ ਉਸਨੇ ਕਿਹਾ-"ਬਾਬਾ ਜੀ ਇਹ ਘੋੜਾ ਹੁਣ ਮੈਂ ਥੋਡੇ ਕੋਲ਼ ਨੀ ਰਹਿਣ ਦੇਣਾ।"

ਬਾਬਾ ਭਾਰਤੀ ਡਰ ਗਏ। ਹੁਣ ਉਹਨਾਂ ਨੂੰ ਰਾਤ ਨੂੰ ਨੀਂਦ ਨਹੀਂ ਸੀ ਆਉਂਦੀ। ਸਾਰੀ ਰਾਤ ਤਬੇਲੇ ਦੀ ਰਾਖੀ ਕਰਨ ਵਿੱਚ ਲੰਘਣ ਲੱਗੀ। ਹਰ ਵੇਲੇ ਖੜਕ ਸਿੰਘ ਦਾ ਹੀ ਡਰ ਲੱਗਿਆ ਰਹਿੰਦਾ। ਪਰ ਕਈ ਮਹੀਨੇ ਲੰਘ ਗਏ ਤੇ ਉਹ ਨਾ ਆਇਆ। ਹੁਣ ਬਾਬਾ ਭਾਰਤੀ ਕੁਝ ਲਾਪਰਵਾਹ ਰਹਿਣ ਲੱਗੇ ਅਤੇ ਇਸ ਡਰ ਨੂੰ ਸੁਪਨੇ ਦੇ ਡਰ ਵਾਂਗ ਮਿੱਥ ਸਮਝਣ ਲੱਗੇ। ਸ਼ਾਮ ਦਾ ਸਮਾਂ ਸੀ। ਬਾਬਾ ਭਾਰਤੀ ਸੁਲਤਾਨ ਦੀ ਪਿੱਠ 'ਤੇ ਸਵਾਰ ਹੋ ਕੇ ਘੁੰਮਣ ਜਾ ਰਹੇ ਸਨ। ਇਸ ਸਮੇਂ ਉਹਨਾਂ ਦੀਆ ਅੱਖਾਂ ਵਿਚ ਚਮਕ ਸੀ, ਚਿਹਰੇ 'ਤੇ ਖੁਸ਼ੀ। ਕਦੇ ਘੋੜੇ ਦਾ ਸਰੀਰ ਦੇਖਦੇ, ਕਦੇ ਰੰਗ ਅਤੇ ਦਿਲੋਂ ਫੁੱਲੇ ਨਾ ਸਮਾਉਂਦੇ।

ਅਚਾਨਕ ਇਕ ਪਾਸੇ ਤੋਂ ਅਵਾਜ਼ ਆਈ-"ਓ ਬਾਬਾ! ਇਸ ਗਰੀਬ ਦੀ ਵੀ ਗੱਲ ਸੁਣਦੇ ਜਾਓ।"

ਅਵਾਜ਼ ਦਰਦ ਭਰੀ ਸੀ। ਬਾਬੇ ਨੇ ਘੋੜੇ ਨੂੰ ਰੋਕਿਆ। ਦੇਖਿਆ ਇਕ ਅਪਾਹਜ ਦਰੱਖਤ ਦੀ ਛਾਂ ਹੇਠ ਬੈਠਾ ਕੱਰਾਹ ਰਿਹਾ ਸੀ। ਬੋਲੇ-"ਤੈਨੂੰ ਕੀ ਦੁੱਖ ਹੈ?" ਅਪਾਹਜ ਨੇ ਹੱਥ ਜੋੜ ਕੇ ਕਿਹਾ-"ਬਾਬਾ ਜੀ,



ਮੈਂ ਬਹੁਤ ਦੁਖੀ ਹਾਂ, ਮੇਰੇ ’ਤੇ ਦਇਆ ਕਰੋ। ਰਾਮਾਂਵਾਲ਼ੀ ਇੱਥੋਂ ਤਿੰਨ ਮੀਲ ਦੂਰ ਹੈ, ਮੈਂ ਉੱਥੇ ਜਾਣਾ ਹੈ। ਘੋੜੇ ’ਤੇ ਚੜ੍ਹਾ ਲਵੋ, ਰੱਬ ਤੁਹਾਡਾ ਭਲਾ ਕਰੇਗਾ।”

“ਉੱਥੇ ਤੇਰਾ ਕੌਣ ਹੈ ?”

“ਦੁਰਗਾਦਾਸ ਹਕੀਮ ਦਾ ਨਾਂ ਤਾਂ ਤੁਸੀ ਸੁਣਿਆ ਹੀ ਹੋਣਾ, ਮੈਂ ਉਹਨਾਂ ਦਾ ਮਤਰੇਆ ਭਰਾ ਹਾਂ।”

ਬਾਬਾ ਭਾਰਤੀ ਨੇ ਘੋੜੇ ਤੋਂ ਉੱਤਰ ਕੇ ਅਪਾਹਜ ਨੂੰ ਘੋੜੇ ’ਤੇ ਬਿਠਾ ਦਿੱਤਾ ਅਤੇ ਆਪ ਘੋੜੇ ਦੀ ਲਗਾਮ ਫੜ ਕੇ ਹੌਲ਼ੀ-ਹੌਲ਼ੀ ਤੁਰਨ ਲੱਗੇ।

ਅਚਾਨਕ ਉਹਨਾਂ ਨੂੰ ਇੱਕ ਝਟਕਾ ਲੱਗਾ ਤੇ ਲਗਾਮ ਹੱਥੋਂ ਛੁੱਟ ਗਈ। ਉਹਨਾਂ ਦੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਉਹਨਾਂ ਨੇ ਦੇਖਿਆ ਅਪਾਹਜ ਘੋੜੇ ’ਤੇ ਤਨ ਕੇ ਬੈਠਾ ਹੈ ਅਤੇ ਘੋੜੇ ਨੂੰ ਭਜਾਈ ਲਿਜਾ ਰਿਹਾ ਤਾਂ ਉਹਨਾਂ ਦੇ ਮੂੰਹ ’ਚੋਂ ਡਰ, ਹੈਰਾਨੀ ਅਤੇ ਮਾਯੂਸੀ ਭਰੀ ਚੀਕ ਨਿੱਕਲ਼ੀ। ਇਹ ਅਪਾਹਜ ਖੜਕ ਸਿੰਘ ਡਾਕੂ ਸੀ।

ਬਾਬਾ ਭਾਰਤੀ ਕੁਝ ਦੇਰ ਚੁੱਪ ਰਹੇ ਅਤੇ ਇਸ ਪਿੱਛੋਂ ਦ੍ਰਿੜ ਹੋ ਕੇ ਪੂਰੇ ਜ਼ੋਰ ਨਾਲ਼ ਬੋਲੇ “ਜਰਾ ਠਹਿਰਾ ਜਾ।”

ਖੜਕ ਸਿੰਘ ਨੇ ਅਵਾਜ਼ ਸੁਣ ਕੇ ਘੋੜਾ ਰੋਕ ਲਿਆ ਅਤੇ ਉਸਦੀ ਧੌਣ ’ਤੇ ਪਿਆਰ ਨਾਲ਼ ਹੱਥ ਫੇਰਦੇ ਹੋਏ ਕਿਹਾ-“ਬਾਬਾ ਜੀ, ਇਹ ਘੋੜਾ ਨਹੀਂ ਦੇਆਂਗਾ।”



"ਪਰ ਇੱਕ ਗੱਲ ਸੁਣਦਾ ਜਾ।"

ਖੜਕ ਸਿੰਘ ਰੁਕ ਗਿਆ। ਬਾਬਾ ਭਾਰਤੀ ਨੇ ਨੇੜੇ ਜਾ ਕੇ ਉਸ ਵੱਲ ਇਉਂ ਦੇਖਿਆ, ਜਿਵੇਂ ਬੱਕਰਾ ਕਸਾਈ ਵੱਲ ਦੇਖਦਾ ਹੈ ਅਤੇ ਕਿਹਾ-"ਇਹ ਘੋੜਾ ਤੇਰਾ ਹੋ ਚੁੱਕਿਆ ਏ। ਮੈਂ ਤੈਨੂੰ ਇਸਨੂੰ ਵਾਪਸ ਕਰਨ ਲਈ ਨਹੀਂ ਕਹਾਂਗਾ, ਪਰ ਖੜਕ ਸਿੰਘ ਤੇਰੇ ਅੱਗੇ ਇੱਕ ਬੇਨਤੀ ਏ, ਪਰ ਇਨਕਾਰ ਨਾ ਕਰੀਂ, ਨਹੀਂ ਤਾਂ ਮੇਰਾ ਦਿਲ ਟੁੱਟ ਜਾਏਗਾ।"

"ਬਾਬਾ ਜੀ, ਹੁਕਮ ਕਰੋ। ਮੈਂ ਤਾਂ ਤੁਹਾਡਾ ਦਾਸ ਹਾਂ, ਬਸ ਇਹ ਘੋੜਾ ਨੀ ਦਿੰਦਾ।"

"ਹੁਣ ਘੋੜੇ ਦੀ ਗੱਲ ਨਾ ਕਰ। ਮੈਂ ਇਸ ਬਾਰੇ ਤੈਨੂੰ ਕੁਝ ਨੀ ਕਹਿੰਦਾ। ਮੇਰੀ ਬੇਨਤੀ ਸਿਰਫ਼ ਇਹ ਹੈ ਕਿ ਇਸ ਘਟਨਾ ਦਾ ਕਿਸੇ ਕੋਲ਼ ਜ਼ਿਕਰ ਨਾ ਕਰੀਂ।"

ਖੜਕ ਸਿੰਘ ਦਾ ਮੂੰਹ ਹੈਰਾਨੀ ਨਾਲ਼ ਅੱਡਿਆ ਰਹਿ ਗਿਆ। ਉਸਨੇ ਤਾਂ ਸੋਚਿਆ ਸੀ ਕਿ ਘੋੜਾ ਲੈ ਕੇ ਤਾਂ ਭੱਜਣਾ ਪਏਗਾ। ਪਰ ਬਾਬਾ ਭਾਰਤੀ ਤਾਂ ਆਪ ਹੀ ਕਹੀ ਜਾਂਦਾ ਕਿ ਇਸ ਘਟਨਾ ਦੀ ਕਿਸੇ ਕੋਲ਼ ਗੱਲ ਨਾ ਕਰੀਂ। ਇਸ ਗੱਲ ਦਾ ਕੀ ਫਾਇਦਾ ਹੋ ਸਕਦਾ ਹੈ। ਖੜਕ ਸਿੰਘ ਨੇ ਬੜਾ ਸੋਚਿਆ, ਬੜਾ ਦਿਮਾਗ ਲਾਇਆ; ਪਰ ਕੁਝ ਨਾ ਪੱਲੇ ਪਿਆ। ਹਾਰ ਕੇ ਆਪਣੀਆ ਨਜ਼ਰਾਂ ਬਾਬਾ ਭਾਰਤੀ ਦੇ ਮੂੰਹ 'ਤੇ ਗੱਡ ਦਿੱਤੀਆਂ ਤੇ ਪੁੱਛਿਆ-"ਬਾਬਾ ਜੀ, ਇਸ ਤੋਂ ਤੁਹਾਨੂੰ ਕਿਹੜੀ ਗੱਲ ਦਾ ਡਰ ਏ?"



ਸੁਣਕੇ ਬਾਬਾ ਭਾਰਤੀ ਨੇ ਉੱਤਰ ਦਿੱਤਾ-"ਜੇ ਲੋਕਾਂ ਨੂੰ ਇਸ ਘਟਨਾ ਦਾ ਪਤਾ ਲੱਗ ਗਿਆ ਤਾਂ ਲੋਕ ਕਿਸੇ ਗ਼ਰੀਬ 'ਤੇ ਯਕੀਨ ਨਹੀਂ ਕਰਨਗੇ।"

ਅਤੇ ਇਹ ਕਹਿੰਦੇ-ਕਹਿੰਦੇ ਉਹਨਾਂ ਸੁਲਤਾਨ ਕੋਲ਼ੋਂ ਇੰਝ ਮੂੰਹ ਮੋੜ ਲਿਆ ਜਿਵੇਂ ਉਸ ਨਾਲ਼ ਕੋਈ ਵਾਸਤਾ ਹੀ ਨਾ ਹੋਵੇ। ਬਾਬਾ ਭਾਰਤੀ ਤਾਂ ਉੱਥੋਂ ਚਲੇ ਗਏ, ਪਰ ਉਹਨਾਂ ਦੇ ਬੋਲ ਅਜੇ ਵੀ ਖੜਕ ਸਿੰਘ ਦੇ ਕੰਨਾਂ 'ਚ ਉਸੇ ਤਰ੍ਹਾਂ ਗੂੰਜ ਰਹੇ ਸਨ। ਸੋਚਦਾ ਸੀ, ਕਿੰਨੇ ਮਹਾਨ ਵਿਚਾਰ ਨੇ ਬਾਬਾ ਭਾਰਤੀ ਦੇ। ਉਹਨਾਂ ਨੂੰ ਇਸ ਘੋੜੇ ਨਾਲ਼ ਬੇਹੱਦ ਪਿਆਰ ਸੀ। ਇਸਨੂੰ ਵੇਖਕੇ ਉਹਨਾ ਦਾ ਚਿਹਰਾ ਫੁੱਲਾਂ ਵਾਂਗ ਖਿੜ ਜਾਂਦਾ ਸੀ। ਕਹਿੰਦੇ ਸਨ, ਇਸ ਤੋਂ ਬਗੈਰ ਮੈਂ ਰਹਿ ਨਹੀਂ ਸਕਾਂਗਾ। ਇਸਦੀ ਰਾਖੀ ਵਿੱਚ ਕਈ ਰਾਤਾਂ ਸੁੱਤੇ ਨਹੀਂ। ਭਗਤੀ-ਭਜਨ ਨਾ ਕਰਕੇ ਇਸਦੀ ਰਾਖੀ ਕਰਦੇ ਰਹੇ। ਪਰ ਅੱਜ ਉਹਨਾਂ ਦੇ ਚਿਹਰੇ 'ਤੇ ਦੁਖ-

ਤਕਲੀਫ ਦਾ ਨਾਂ-ਨਿਸ਼ਾਨ ਤੱਕ ਨਹੀ ਸੀ, ਉਹਨਾਂ ਨੂੰ ਤਾਂ ਬਸ ਇੱਕੋ ਹੀ ਖ਼ਿਆਲ ਸੀ ਕਿ ਕਿਤੇ ਲੋਕ ਗ਼ਰੀਬਾਂ ’ਤੇ ਯਕੀਨ ਕਰਨਾ ਨਾ ਛੱਡ ਦੇਣ। ਉਹਨਾਂ ਨੇ ਆਪਣੇ ਨਿੱਜੀ ਘਾਟੇ ਨੂੰ ਮਨੁੱਖਤਾ ਦੇ ਘਾਟੇ ਉੱਤੋਂ ਵਾਰ ਦਿੱਤਾ। ਅਜਿਹਾ ਮਨੁੱਖ ਤਾਂ ਮਨੁੱਖ ਨਹੀਂ, ਦੇਵਤਾ ਹੈ। ਰਾਤ ਦੇ ਹਨੇਰੇ ਵਿਚ ਖੜਕ ਸਿੰਘ ਬਾਬਾ ਭਾਰਤੀ ਦੇ ਮੰਦਰ ’ਚ ਪਹੁੰਚਿਆ। ਚਾਰੇ ਪਾਸੇ ਸੁੰਨਸਾਨ ਸੀ, ਅਸਮਾਨ ’ਚ ਤਾਰੇ ਲਿਸ਼ਕ ਰਹੇ ਸਨ। ਥੋੜ੍ਹੀ ਦੂਰ ਪਿੰਡਾਂ ਦੇ ਕੁੱਤੇ ਭੌਂਕ ਰਹੇ ਸਨ। ਮੰਦਰ ਵਿੱਚੋਂ ਕੋਈ ਅਵਾਜ਼ ਨਹੀਂ ਸੀ ਆ ਰਹੀ। ਉਹ ਹੌਲ਼ੀ-ਹੌਲ਼ੀ ਤਬੇਲੇ ਦੇ ਫਾਟਕ ’ਤੇ ਪਹੁੰਚਿਆ। ਫਾਟਕ ਕਿਸੇ ਵਿਛੜੇ ਹੋਏ ਦੀਆਂ ਅੱਖਾਂ ਵਾਂਗ ਖੁੱਲਿਆ ਹੋਇਆ ਸੀ। ਇੱਕ ਸਮਾਂ ਅਜਿਹਾ ਸੀ ਜਦੋਂ ਬਾਬਾ ਭਾਰਤੀ ਆਪ ਡਾਂਗ ਲੈ ਕੇ ਪਹਿਰਾ ਦਿੰਦਾ ਸੀ, ਪਰ ਅੱਜ ਉਹਨਾਂ ਨੂੰ ਕਿਸੇ ਚੋਰ-ਡਾਕੂ ਦਾ ਡਰ ਨਹੀਂ ਸੀ। ਨੁਕਸਾਨ ਨੇ ਉਹਨਾਂ ਨੂੰ ਨੁਕਸਾਨ ਪ੍ਰਤੀ ਬੇਪਰਵਾਹ ਕਰ ਦਿੱਤਾ ਸੀ। ਖੜਕ ਸਿੰਘ ਨੇ ਅੱਗੇ ਵੱਧ ਕੇ ਸੁਲਤਾਨ ਨੂੰ ਉਸਦੀ ਥਾਂ ’ਤੇ ਬੰਨਿਆ ਅਤੇ ਬੜੀ ਸਾਵਧਾਨੀ ਨਾਲ਼ ਫਾਟਕ ਬੰਦ ਕਰ ਦਿੱਤਾ। ਹੁਣ ਉਸਦੀਆਂ ਅੱਖਾਂ ’ਚ ਨੇਕੀ ਦੇ ਹੰਝੂ ਸਨ।

ਹਨੇਰੇ ਵਿੱਚ ਰਾਤ ਨੇ ਤੀਜਾ ਪਹਿਰ ਖ਼ਤਮ ਕੀਤਾ ਅਤੇ ਚੌਥਾ ਪਹਿਰ ਸ਼ੁਰੂ ਹੁੰਦੇ ਹੀ ਬਾਬਾ ਭਾਰਤੀ ਆਪਣੀ ਝੌਂਪੜੀ ਤੋਂ ਬਾਹਰ ਆਏ ਅਤੇ ਠੰਡੇ ਪਾਣੀ ਨਾਲ਼ ਇਸ਼ਨਾਨ ਕੀਤਾ। ਇਸ ਤੋਂ ਬਾਅਦ ਜਿਵੇਂ ਕੋਈ ਸੁਪਨੇ ’ਚ ਤੁਰ ਰਿਹਾ ਹੋਵੇ, ਬਾਬਾ ਭਾਰਤੀ ਦੇ ਪੈਰ ਤਬੇਲੇ ਵੱਲ ਮੁੜੇ। ਪਰ ਫਾਟਕ ’ਤੇ ਪਹੁੰਚ ਕੇ ਉਹਨਾਂ ਨੂੰ ਆਪਣੀ ਭੁੱਲ ਦਾ ਅਹਿਸਾਸ ਹੋਇਆ ਅਤੇ ਡੂੰਘੀ ਨਿਰਾਸ਼ਾ ਨੇ ਉਹਨਾਂ ਦੇ ਪੈਰਾਂ ਉੱਤੇ ਮਣ-ਮਣ ਭਾਰ ਰੱਖ ਦਿੱਤਾ। ਉਹ ਉੱਥੇ ਹੀ ਰੁਕ ਗਏ।

ਘੋੜੇ ਨੇ ਸੁਭਾਵਿਕ ਹੀ ਆਪਣੇ ਮਾਲਕ ਦੇ ਪੈਰਾਂ ਦੀ ਅਵਾਜ਼ ਪਛਾਣ ਲਈ ਅਤੇ ਜ਼ੋਰ ਨਾਲ਼ ਹਿਣਕਿਆ।

ਬਾਬਾ ਭਾਰਤੀ ਭੱਜਦੇ ਹੋਏ ਅੰਦਰ ਵੜੇ ਅਤੇ ਘੋੜੇ ਦੇ ਗਲ਼ ਲੱਗ ਕੇ ਇਸ ਤਰਾਂ ਰੋਣ ਲੱਗੇ ਜਿਵੇਂ ਇੱਕ ਪਿਉ ਲੰਮੇ ਸਮੇਂ ਤੋਂ ਵਿਛੜੇ ਆਪਣੇ ਪੁੱਤਰ ਨਾਲ਼ ਮਿਲ਼ਕੇ ਰੋਂਦਾ ਹੈ। ਵਾਰ-ਵਾਰ ਉਸਦੀ ਪਿੱਠ ’ਤੇ ਹੱਥ ਫੇਰਦੇ, ਵਾਰ-ਵਾਰ ਉਹਦੇ ਚਿਹਰੇ ਨੂੰ ਥਪਥਪਾਉਂਦੇ ਅਤੇ ਕਹਿੰਦੇ ਹੁਣ ਕੋਈ ਗ਼ਰੀਬਾਂ ਦੀ ਮਦਦ ਕਰਨੋਂ ਮੂੰਹ ਨਹੀਂ ਮੋੜੇਗਾ।

ਥੋੜੀ ਦੇਰ ਬਾਅਦ ਜਦੋਂ ਉਹ ਤਬੇਲੇ ’ਚੋਂ ਬਾਹਰ ਨਿੱਕਲੇ ਉਹਨਾਂ ਦੀਆ ਅੱਖਾਂ ’ਚੋਂ ਹੰਝੂ ਵਗ ਰਹੇ ਸਨ। ਇਹ ਹੰਝੂ ਉਸੇ ਧਰਤੀ ਦੀ ਬਿਲਕੁਲ ਉਸੇ ਥਾਂ ’ਤੇ ਡਿੱਗ ਰਹੇ ਸਨ, ਜਿੱਥੇ ਬਾਹਰ ਨਿੱਕਲਣ ਤੋਂ ਬਾਅਦ ਖੜਕ ਸਿੰਘ ਖੜ੍ਹਾ ਹੋ ਕੇ ਰੋਇਆ ਸੀ।

ਦੋਹਾਂ ਦੇ ਹੰਝੂਆਂ ਦਾ ਉਸੇ ਧਰਤੀ ਦੀ ਮਿੱਟੀ ’ਚ ਆਪਸੀ ਮੇਲ਼ ਹੋ ਗਿਆ।

• • •

